ਇਸ ਸਬਦ ਨੂੰ ਕਿਉਂ ਦਰਜ ਨਾ ਕੀਤਾ ਗਿਆ ?

ਇਸੇ ਹੀ ਭੈਰਉ ਰਾਗ ਵਿਚ ਕਬੀਰ ਜੀ ਦੀ ਬਾਣੀ ਪੜ੍ਹ ਕੇ ਵੇਖੋ, ਸਬਦ ਨੰ. ੭–

'ਉਲਟਿ ਜਾਤਿ ਕੁਲ ਦੋਊ ਬਿਸਾਰੀ ॥ ਸੁੰਨ ਸਹਜ ਮਹਿ ਬੁਨਤ ਹਮਾਰੀ॥੧॥ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ॥ ੧ ॥ ਰਹਾਉ ॥ ਬੁਨਿ ਬੁਨਿ ਆਪ ਆਪੁ ਪਹਿਰਾਵਉ ॥ ਜਹ ਨਹੀ ਆਪੁ ਤਹਾ ਹੋਇ ਗਾਵਉ ॥ ੨ ॥ ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥ ਰਿਦੈ ਇਖਲਾਸੁ ਨਿਰਖ ਲੇ ਮੀਰਾ॥ਆਪੁ ਖੋਜਿ ਖੋਜਿ ਮਿਲੇ ਕਬੀਰਾ ॥੪॥੭॥

## ਇਸ ਸ਼ਬਦ ਦੀ ਵਿਆਖਿਆ ਵਿਚ

ਇਸ ਸਬਦ ਦੀ 'ਰਹਾਉ' ਦੀ ਤੁਕ ਪੜ੍ਹਨ ਵੇਲੇ ਪਾਠਕ ਨੂੰ ਪਹਿਲਾਂ ਇਹ ਖਿਆਲ ਪੈਦਾ ਹੁੰਦਾ ਹੈ ਕਿ 'ਪੰਡਿਤ ਮੁਲਾ' ਛੱਡਣ ਦਾ ਭਾਵ ਚੰਗੀ ਤਰ੍ਹਾਂ ਸਾਫ਼ ਨਹੀਂ ਹੋਇਆ। ਬੰਦ ਨੰ:੧ ਅਤੇ ਬੰਦ ਨੰ: ੨ ਭੀ ਪਹਿਲਾਂ ਬਹੁਤੀ ਸਹੈਤਾ ਨਹੀਂ ਕਰਦੇ। ਪਰ ਬੰਦ ਨੰ:੩ਵਿਚ ਜਾ ਕੇ ਇਹ ਗੁੰਝਲ ਕੁਝ ਕੁ ਹੱਲ ਹੋ ਜਾਂਦੀ ਹੈ ਕਿ ਪੰਡਿਤਾਂ ਦੇ ਦੱਸੇ ਕਰਮ ਕਾਂਡ ਅਤੇ ਮੌਲਵੀਆਂ ਦੀ ਦੱਸੀ ਸ਼ਰਹ ਦਾ ਕਬੀਰ ਜੀ ਜ਼ਿਕਰ ਕਰ ਰਹੇ ਹਨ। ਉਂਞ ਕੋਈ ਐਸੀ ਰਮਜ਼ ਦੀ ਗੱਲ ਇੱਥੇ ਨਹੀਂ, ਜਿਸ ਨੂੰ ਸਮਝਣ ਲੱਗਿਆਂ ਕੋਈ ਭੁਲੇਖਾ ਪੈ ਜਾਏ ਤੇ ਕੋਈ ਉਲਟ-ਪੁਲਟ ਗੱਲ ਸਮਝੀ ਜਾਏ। ਸੋ, ਇਸ ਦੀ ਵਿਆਖਿਆ ਵਾਸਤੇ ਗੁਰੂ ਅਰ-ਜਨ ਸਾਹਿਬ ਨੇ ਇੱਥੇ ਇਸ ਸਬਦ ਦੇ ਨਾਲ ਹੀ ਕੋਈ ਆਪਣਾ ਸਬਦ ਦਰਜ ਕਰਨਾ ਜ਼ਰੂਰੀ ਨਹੀਂ ਸਮਝਿਆ। ਪਰ ਇਸ ਸਬਦ ਦੀ ਖੁਲ੍ਹੀ ਵਿਆਖਿਆ ਸਤਿਗੁਰੂ ਜੀ ਨੇ ਕਰ ਜ਼ਰੂਰ ਦਿੱਤੀ ਹੈ, ਅਤੇ ਉਹ ਸਬਦ ਭੈਰਉ ਰਾਗ ਵਿਚ ਹੀ ਆਪਣੇ ਸਬਦਾਂ ਦੇ ਸੰਗ੍ਰਹ ਵਿਚ ਨੰਬਰ ੩ ਉਤੇ ਦਰਜ ਕਰ ਦਿੱਤਾ ਹੈ–'ਵਰਤ ਨ ਰਹਉ ਨ ਮਹ ਰਮਦਾਨਾ'। ਚੂੰਕਿ ਉਹ ਸਬਦ ਨਿਰੋਲ ਕਬੀਰ ਜੀ ਦੇ ਸਬਦ ਦੀ ਵਿਆਖਿਆ ਵਾਸਤੇ ਹੈ, ਇਸ ਲਈ ਉਸ ਵਿਚ ਅਖ਼ੀਰ ਤੇ ਕਬੀਰ ਜੀ ਦਾ ਹੀ ਨਾਮ ਉਹਨਾਂ ਦਿੱਤਾ ਹੈ। ਪਾਠਕ ਸੱਜਣ ਇਹਨਾਂ ਦੋਹਾਂ ਸਬਦਾਂ ਨੂੰ ਰਲਾ ਕੇ ਪੜ੍ਹ ਵੇਖਣ।

## ਭੈਰਉ ਵਿਚ ਹੀ ਇਕ ਹੋਰ ਸ਼ਬਦ–

ਇਸੇ ਹੀ ਰਾਗ ਭੈਰਉ ਵਿਚ ਕਬੀਰ ਦੇ ਸਬਦਾਂ ਦੇ ਸੰਗ੍ਰਹ ਦੇ ਨੰਬਰ ੧੨ ਤੇ ਜੇਹੜਾ ਸ਼ਬਦ ਸਤਿਗੁਰੂ ਅਰਜਨ ਸਾਹਿਬ ਨੇ ਆਪਣੇ ਵੱਲੋਂ ਦਰਜ ਕੀਤਾ ਹੈ, ਉਹ ਤਾਂ ਅਸਾਡੇ ਖ਼ਿਆਲ ਨੂੰ ਬਿਲਕੁਲ ਸਾਫ਼ ਤੌਰ ਤੇ ਪੱਕਾ ਕਰ ਦੇਂਦਾ ਹੈ। ਇਹ ਸਬਦ ਹੂ-ਬ-ਹੂ ਉਸੇ ਤਰੀਕੇ ਨਾਲ ਦਰਜ ਕੀਤਾ ਗਿਆ ਹੈ, ਜਿਵੇਂ ਆਸਾ ਰਾਗ ਵਿਚ ਸਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਹੈ। ਇਹ ਸਬਦ ਇਉਂ ਹੈ .–

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥ ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥ ਠਾਕੁਰੁ ਹਮਰਾ ਸਦ ਬੋਲੰਤਾ ॥ ਸਰਬ ਜੀਆ ਕਉ ਪ੍ਰਭੁ ਦਾਨੁ ਦੇਤਾ ॥੧॥ ਰਹਾਉ ॥

... ... ... ... ... ... ..

ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥ ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ' ॥੪॥੪॥੧੨॥

ਇੱਥੇ ਭੀ ਸਿਰ-ਲੇਖ 'ਮਹਲਾ ੫' ਦੱਸਦਾ ਹੈ ਕਿ ਇਹ ਸਬਦ ਗੁਰੂ ਅਰਜਨ ਸਾਹਿਬ ਜੀ ਦਾ ਨਿਰੋਲ ਆਪਣਾ ਉਚਾਰਿਆ ਹੋਇਆ ਹੈ।

**ਇਸ ਸ਼ਬਦ ਦੀ ਇਥੇ ਕੀਹ ਲੋੜ ਪਈ—**

ਇਹ ਗਲ ਸਮਝਣ ਵਾਸਤੇ ਇਸ ਤੋਂ ਪਹਿਲਾਂ ਕਬੀਰ ਜੀ ਦਾ ਸਬਦ ਨੰ: ੧੧ ਗਹੁ ਨਾਲ ਪੜ੍ਹ ਕੇ ਵੇਖੋ। ਆਪ ਲਿਖਦੇ ਹਨ:-

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥ ਕਾਲ ਪੁਰਖ ਕਾ ਮਰਦੈ ਮਾਨੁ ॥ ਤਿਸੁ ਮੁਲਾ ਕਉ ਸਦਾ ਸਲਾਮੁ ॥੧॥ ਹੈ ਹਜੂਰਿ ਕਤ ਦੂਰਿ ਬਤਾਵਹੁ ॥ ਦੁੰਦਰ ਬਾਧਹੁ ਸੁੰਦਰ ਪਾਵਹੁ ॥ ੧ ॥ ਰਹਾਉ ॥ ਕਾਜੀ ਸੋ ਜੁ ਕਾਇਆ ਬੀਚਾਰੈ ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ ॥ ਸੁਪਨੈ ਬਿੰਦ ਨ ਦੇਈ ਝਰਨਾ ॥ ਤਿਸੁ ਕਾਜੀ ਕਉ ਜਰਾ ਨ ਮਰਨਾ ॥੨॥ ਸੋ ਸੁਰਤਾਨੁ ਜੋ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥ ਗਗਨ ਮੰਡਲ ਮਹਿ ਲਸਕਰੁ ਕਰੈ ॥ ਸੋ ਸੁਰਤਾਨੁ ਛਤ੍ਰੁ ਸਿਰਿ ਧਰੈ ॥ ੩ ॥ ਜੋਗੀ ਗੋਰਖੁ ਗੋਰਖੁ ਕਰੈ ॥ ਹਿੰਦੂ ਰਾਮ ਨਾਮੁ ਉਚਰੈ ॥ ਮੁਸਲਮਾਨ ਕਾ ਏਕੁ ਖੁਦਾਇ ॥ ਕਬੀਰ ਕਾ ਸੁਆਮੀ ਰਹਿਆ ਸਮਾਇ' ॥੪॥੩॥੬੧॥

**ਭੁਲੇਖੇ ਦੀ ਗੁੰਜੈਸ਼ ਦੂਰ ਕਰਨ ਲਈ-**

ਇਸ ਸਾਰੇ ਸਬਦ ਵਿਚ ਮੁੱਲਾਂ ਕਾਜੀ ਆਦਿਕ ਦਾ ਜ਼ਿਕਰ ਹੈ। ਜਿਹੋ ਜਿਹਾ ਅਸਲ ਮੁੱਲਾਂ ਤੇ ਕਾਜੀ ਹੋਣਾ ਚਾਹੀਦਾ ਹੈ; ਉਸ ਦਾ ਧਿਆਨ ਆਪਣੇ ਖਿਆਲ ਅਨੁਸਾਰ ਕਰ ਰਹੇ ਹਨ। ਅਖ਼ੀਰਲੇ ਬੰਦ ਨੰ: ੪ ਵਿਚ ਹਿੰਦੂ ਦਾ ਇਸਾਰੇ-ਮਾਤ੍ਰ ਜ਼ਿਕਰ ਹੈ, ਲਿਖਿਆ ਹੈ 'ਹਿੰਦੂ ਰਾਮ ਨਾਮੁ ਉਚਰੈ'। ਖ਼ਿਆਲ ਨੂੰ ਚੰਗੀ ਤਰ੍ਹਾਂ ਖੋਹਲਿਆ ਨਹੀਂ ਹੈ। ਭਾਵੇਂ ਕਬੀਰ ਜੀ ਨੇ ਅਖੀਰਲੀ ਤੁਕ ਵਿਚ ਆਪਣਾ ਆਸਾ ਪਰਗਟ ਕਰ ਦਿੱਤਾ ਹੈ 'ਕਬੀਰ ਕਾ ਸੁਆਮੀ, ਰਹਿਆ ਸਮਾਇ', ਪਰ ਅੰਞਾਣ ਪਾਠਕ ਨੂੰ ਭੁਲੇਖਾ ਪੈ ਸਕਦਾ

ਹੈ। ਇਸ ਭੁਲੇਖੇ ਦੀ ਗੁੰਜੈਸ਼ ਨੂੰ ਦੂਰ ਕਰਨ ਲਈ ਸਤਿਗੁਰੂ ਅਰਜਨ ਦੇਵ ਜੀ ਨੇ ਅਗਲੇ ਆਪਣੇ ਸ਼ਬਦ ਵਿਚ ਸਾਫ਼ ਲਿਖ ਦਿੱਤਾ ਹੈ ਕਿ ਉਸ ਤੁਕ 'ਹਿੰਦੂ ਰਾਮ ਨਾਮੁ ਉਚਰੈ' ਵਿਚ ਕਬੀਰ ਜੀ ਦਾ ਭਾਵ 'ਰਾਮ ਚੰਦਰ ਜੀ ਦੀ ਮੂਰਤੀ' ਤੋਂ ਹੈ, ਤੇ ਕਿਸੇ ਇਕ ਮੂਰਤੀ ਵਿਚ ਰੱਬ ਨੂੰ ਬੈਠਾ ਮਿਥ ਲੈਣਾ ਭੁੱਲ ਹੈ।

ਗੁਰੂ ਅਰਜਨ ਸਾਹਿਬ ਨੇ ਭੀ ਆਪਣੇ ਸਬਦ ਦੇ ਅਖ਼ੀਰਲੇ ਬੰਦ ਵਿਚ ਲਫ਼ਜ਼ 'ਰਾਮ' ਹੀ ਵਰਤਿਆ ਹੈ 'ਰਾਮ ਭਗਤ ਹੈਂ ਸਦਾ ਸੁਖਾਲੇ'। ਕਬੀਰ ਜੀ ਨੇ ਭੀ 'ਹਿੰਦੂ ਰਾਮ ਨਾਮੁ ਉਚਰੈ' ਵਿਚ ਲਫ਼ਜ਼ ਰਾਮ ਹੀ ਵਰਤਿਆ ਹੈ। ਪਰ ਸਤਿਗੁਰੂ ਜੀ ਨੇ 'ਕਬੀਰ ਕਾ ਸੁਆਮੀ ਰਹਿਆ ਸਮਾਇ' ਵਿਚ ਇਸ਼ਾਰੇ-ਮਾਤ੍ਰ ਦੱਸੀ ਗੱਲ ਨੂੰ ਆਪਣੇ ਸ਼ਬਦ ਨੰ: ੧੨ ਵਿਚ ਵਿਸਥਾਰ ਨਾਲ ਸਮਝਾ ਦਿੱਤਾ ਹੈ। ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਅਖ਼ੀਰਲੇ ਬੰਦ ਦਾ ਅਰਥ ਹੈ–'ਜੋਗੀ (ਪ੍ਰਭੂ ਨੂੰ ਵਿਸਾਰ ਕੇ) ਗੋਰਖ ਗੋਰਖ ਆਖਦਾ ਹੈ। ਹਿੰਦੂ (ਸ੍ਰੀ ਰਾਮ ਚੰਦ੍ਰ ਜੀ ਦੀ ਮੂਰਤੀ ਵਿਚ ਹੀ ਮਿਥੇ ਹੋਏ)ਰਾਮ ਦਾ ਨਾਮ ਉਚਾਰਦਾ ਹੈ। ਮੁਸਲਮਾਨ ਨੇ (ਸਤਵੇਂ ਆਸਮਾਨ ਵਿਚ ਬੈਠਾ ਹੋਇਆ) ਨਿਰਾ ਆਪਣਾ (ਮੁਸਲਮਾਨਾਂ ਦਾ ਹੀ) ਰੱਬ ਮੰਨ ਲਿਆ ਹੈ। ਪਰ ਮੇਰਾ ਕਬੀਰ ਦਾ ਪ੍ਰਭੂ ਓਹ ਹੈ ਜੋ ਸਭ ਵਿਚ ਵਿਆਪਕ ਹੈ (ਤੇ ਸਭ ਦਾ ਸਾਂਝਾ ਹੈ)।

ਹੁਣ ਗੁਰੂ ਅਰਜਨ ਸਾਹਿਬ ਦੇ ਸ਼ਬਦ ਨੂੰ ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਸਾਹਮਣੇ ਰੱਖ ਕੇ ਪੜ੍ਹ ਵੇਖੋ। ਸਤਿਗੁਰੂ ਜੀ ਨੇ ਆਪਣੇ ਸਬਦ ਵਿਚ ਲਫ਼ਜ਼ 'ਕਬੀਰ' ਵਰਤਿਆ ਹੈ, ਕਿਉਂਕਿ ਇਹ ਸ਼ਬਦ ਕਬੀਰ ਜੀ ਦੇ ਸ਼ਬਦ ਨੰ: ੧੧ ਦੇ ਪਰਥਾਇ ਹੈ।

### ਲਫ਼ਜ਼ 'ਨਾਨਕ' ਦੇ ਥਾਂ 'ਧੰਨਾ'

ਇਸੇ ਤਰ੍ਹਾਂ ਆਸਾ ਰਾਗ ਦਾ ਸਬਦ 'ਗੋਬਿੰਦ ਗੋਬਿੰਦ ਗੋਬਿੰਦ ਸੰਗਿ' ਸਤਿਗੁਰੂ ਅਰਜਨ ਸਾਹਿਬ ਦਾ ਨਿਰੋਲ ਆਪਣਾ ਹੈ। ਚੂੰਕਿ ਇਹ ਧੰਨਾ ਭਗਤ ਜੀ ਦੇ ਪਹਿਲੇ ਸਬਦ ਦੇ ਪਰਥਾਇ ਹੈ, 'ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ' ਦੀ ਵਿਆਖਿਆ ਵਿਚ ਹੈ, ਇਸ ਲਈ ਸਤਿਗੁਰੂ ਜੀ ਆਪਣੇ ਸ਼ਬਦ ਵਿਚ ਲਫ਼ਜ਼ 'ਨਾਨਕ' ਦੇ ਥਾਂ ਲਫ਼ਜ਼ 'ਧੰਨਾ' ਵਰਤਦੇ ਹਨ।

———